ਇਕ ਤਬਦੀਲੀ ਹੈ ਜੋ ਕੇਵਲ ਸਰੀਰ ਉਤੇ ਹੀ ਆਉਂਦੀ ਹੈ, ਇਸ ਵਿਚ ਰਹਿਣ ਵਾਲੇ ਉਤੇ ਨਹੀਂ ਆਉਂਦੀ।

ਸਰੀਰ ਵਿਚ ਰਹਿਣ ਵਾਲੇ ਨੂੰ ਜਦ ਇਹ ਯਕੀਨ ਹੋ ਜਾਵੇ ਕਿ ਉਹ ਸਰੀਰ ਉਤੇ ਆਉਣ ਵਾਲੀਆਂ ਤਬਦੀਲੀਆਂ ਦਾ ਸਿਰਫ ਗਵਾਹ ਜਾਂ ਸਾਖੀ ਹੈ, ਤਦ ਉਹ ਸਰੀਰ ਉਤੇ ਆਈਆਂ ਤਬਦੀਲੀਆਂ ਨੂੰ ਦੇਖ ਕੇ ਭੈਭੀਤ ਨਹੀਂ ਹੁੰਦਾ, ਉਨ੍ਹਾਂ ਤਬਦੀਲੀਆਂ ਨੂੰ ਆਪਣੇ ਉਤੇ ਆਈਆਂ ਤਬਦੀਲੀਆਂ ਨਹੀਂ ਮੰਨਦਾ, ਸਗੋਂ ਉਨ੍ਹਾਂ ਤਬਦੀਲੀਆਂ ਨੂੰ ਆਪਣੇ ਤੋਂ ਅਲਹਿਦਾ ਕਿਸੇ ਹੋਰ ਚੀਜ਼ ਉਤੇ ਆਈਆਂ ਤਬਦੀਲੀਆਂ ਸਮਝਦਾ ਹੈ। ਐਸਾ ਗੁਰਮੁਖ ਇਹ ਦੇਖ ਕੇ ਅਸਚਰਜ ਹੋਵੇਗਾ ਕਿ ਜਿਥੇ ਪਹਿਲੇ ਮਨ ਦੀ ਅਗਵਾਈ ਹੇਠ ਉਹ ਸਰੀਰ ਉਤੇ ਆਈਆਂ ਤਬਦੀਲੀਆਂ ਨੂੰ ਵੇਖ ਕੇ ਭੈਭੀਤ ਹੁੰਦਾ ਅਤੇ ਆਪਣੇ ਆਪ ਨੂੰ ਸਰੀਰ ਦੀਆਂ ਆਈਆਂ ਸਭ ਤਬਦੀਲੀਆਂ ਉਸ ਦੇ ਆਪਣੇ ਮਾਤਹਿਤ ਹਨ ਅਤੇ ਸਰੀਰ ਅਤੇ ਇਸ ਦੀਆਂ ਸਭ ਤਬਦੀਲੀਆਂ ਉਸ ਦੇ ਇਸ਼ਾਰੇ ਜਾਂ ਹੁਕਮ ਵਿਚ ਰਹਿੰਦੀਆਂ ਹਨ। ਐਸਾ ਗੁਰਮੁਖ ਤਦ ਫੇਰ ਸਰੀਰ ਉਤੇ ਆਉਣ ਵਾਲੀਆਂ ਮਾੜੀਆਂ ਤਬਦੀਲੀਆਂ ਨੂੰ ਆਪਣੇ ਹੁਕਮ ਜਾਂ ਪੱਕੇ ਇਰਾਦੇ ਨਾਲ ਖਤਮ ਕਰ ਦਿੰਦਾ ਹੈ ਅਤੇ ਚੰਗੀਆਂ ਤੇ ਸੁਹਾਵਣੀਆਂ ਤਬਦੀਲੀਆਂ ਨੂੰ ਸਰੀਰ ਉਤੇ ਆਉਣ ਦੀ ਇਜਾਜ਼ਤ ਦਿੰਦਾ ਅਤੇ ਲੰਬੇਰਾ ਰਖਦਾ ਹੈ। ਗੁਰਮੁਖ ਗੁਰਮਤਿ ਤੋਂ ਆਪਣੇ ਆਪ ਦੀ ਸੋਝੀ ਹਾਸਲ ਕਰਕੇ ਆਪਣੇ ਮਨ ਅਤੇ ਸਰੀਰ ਨੂੰ ਆਪਣੇ ਐਸੇ ਨੌਕਰ ਸਮਝਦਾ ਹੈ ਜਿਨ੍ਹਾਂ ਦੀ ਕਿ ਉਸ ਦੇ ਹੁਕਮ ਤੋਂ ਬਾਹਰ ਜਾਣ ਦੀ ਮਜਾਲ ਨਹੀਂ। ਐਸਾ ਗੁਰਮੁਖ ਮਨ ਅਤੇ ਮਨ ਦੇ ਸੰਕਲਪਾਂ ਨੂੰ ਵੀ ਆਪਣੇ ਨਿਰਮਾਣ ਸੇਵਾਦਾਰ ਮੰਨਦਾ ਹੈ ਅਤੇ ਕਾਮ, ਕ੍ਰੋਧ, ਲੋਭ, ਮੋਹ ਦੇ ਅਧੀਨ ਰਹਿਣ ਦੀ ਬਜਾਏ ਇਨ੍ਹਾਂ ਉਤੇ ਸਵਾਰ ਰਹਿੰਦਾ ਅਤੇ ਇਨ੍ਹਾਂ ਨੂੰ ਸਦਾ ਕਾਬੂ ਵਿਚ ਰਖਦਾ ਹੈ।

ਗੁਰਮੁਖ ਨੂੰ ਜਦ ਗੁਰਬਾਣੀ ਤੋਂ ਆਪਣੇ ਆਪ ਦੀ ਸੂਝ ਅਤੇ ਆਪਣੀਆਂ ਸ਼ਕਤੀਆਂ ਦਾ ਗਿਆਨ ਹੋ ਜਾਂਦਾ ਹੈ, ਤਦ ਉਹ ਇਹ ਦੇਖ ਕੇ ਅਸਚਰਜ ਹੁੰਦਾ ਹੈ ਕਿ ਦ੍ਰਿਸ਼ਟਮਾਨ ਜਗਤ ਵਿਚ ਜੋ ਘਟਨਾਵਾਂ ਜੋ ਮੁਸ਼ਕਲਾਂ, ਜੋ ਮਸਲੇ ਅਤੇ ਜੋ ਪੇਚੀਦਗੀਆਂ ਉਸ ਦੇ ਸਾਮ੍ਹਣੇ ਆ ਰਹੀਆਂ ਹਨ, ਉਨ੍ਹਾਂ ਨੂੰ ਹਲ ਅਤੇ ਫਤਹਿ ਕਰਨ ਦੀ ਉਸ ਅੰਦਰ ਵਾਹਿਗੁਰੂ ਜੀ ਵਲੋਂ ਬਖਸ਼ੀ ਹੋਈ ਹਰ ਸ਼ਕਤੀ ਅੱਗੇ ਹੀ ਮੌਜੂਦ ਹੈ। ਐਸਾ ਗੁਰਮੁਖ





ਮੁਸੀਬਤਾਂ, ਤਕਲੀਫਾਂ ਦੇ ਦਰਮਿਆਨ ਘਬਰਾਉਂਦਾ ਨਹੀਂ ਸਗੋਂ ਅਡੋਲ ਰਹਿ ਕੇ ਇਨ੍ਹਾਂ ਮੁਸੀਬਤਾਂ ਉਤੇ ਫਤਹਿ ਪਾਣੀ ਆਪਣਾ ਜਮਾਂਦਰੂ ਹੱਕ ਅਤੇ ਜੀਵਨ ਦਾ ਬੜਾ ਸ਼ੁਗਲ ਸਮਝਦਾ ਹੈ।

ਮੁਸੀਬਤ, ਤਕਲੀਫ, ਦੁਖ ਤਦ ਤਕ ਹੀ ਭਿਆਨਕ ਤੇ ਡਰਾਉਣੇ ਹੁੰਦੇ ਹਨ ਜਦ ਤਕ ਅਗਿਆਨੀ ਪੁਰਸ਼ ਇਨ੍ਹਾਂ ਨੂੰ ਭਿਆਨਕ ਸਮਝੇ। ਦ੍ਰਿਸ਼ਟਮਾਨ ਜਗਤ ਵਿਚ ਹਰ ਘਟਨਾ ਦਾ ਚਾਹੇ ਉਹ ਕੈਸੀ ਹੀ ਹੋਵੇ, ਇਨਸਾਨ ਦਾ ਮਨ ਜੋ ਮੁਲ ਪਾਵੇ, ਉਸ ਨੂੰ ਉਹ ਉਸੇ ਭਾਅ ਆ ਮਿਲਦੀ ਹੈ। ਮਨਮੁਖ ਜਾਂ ਅਗਿਆਨੀ ਪੁਰਸ਼ ਆਪਣੀਆਂ ਅੰਦਰਲੀਆਂ ਸ਼ਕਤੀਆਂ ਤੋਂ ਅਨਜਾਣ ਹੋਣ ਕਰਕੇ ਬਾਹਰ ਦੀਆਂ ਘਟਨਾਵਾਂ ਦਾ ਗਲਤ ਮੁੱਲ ਪਾ ਕੇ, ਉਨ੍ਹਾਂ ਤੋਂ ਡਰ ਕੇ ਉਨ੍ਹਾਂ ਨੂੰ ਸ਼ਕਤੀਮਾਨ ਬਣਾਂਦਾ ਅਤੇ ਫਿਰ ਆਪ ਹੀ ਉਨ੍ਹਾਂ ਦੇ ਅਸਰ ਹੇਠ ਆ ਕੇ ਦੁਖੀ ਅਤੇ ਨਿਰਾਸ ਹੁੰਦਾ ਹੈ। ਇਸ ਦੇ ਉਲਟ ਗੁਰਮੁਖ ਇਹ ਜਾਣਦਾ ਹੋਇਆ ਕਿ ਜਗਤ ਦੀਆਂ ਸਭ ਘਟਨਾਵਾਂ ਨੇ ਉਸੇ ਮੁਲ ਇਸ ਨੂੰ ਆ ਮਿਲਣਾ ਹੈ, ਜੋ ਮੁਲ ਕਿ ਉਨ੍ਹਾਂ ਦਾ ਇਸ ਨੇ ਆਪ ਪਾਵਣਾ ਹੈ। ਮਾੜੀਆਂ ਘਟਨਾਵਾਂ ਨੂੰ ਤੁਛ ਸਮਝ ਕੇ ਉਨ੍ਹਾਂ ਨੂੰ ਨਕਾਰਾ, ਕਮਜ਼ੋਰ ਅਤੇ ਸਿਫਰ ਬਣਾ ਦਿੰਦਾ ਹੈ ਅਤੇ ਚੰਗੀਆਂ ਘਟਨਾਵਾਂ ਨੂੰ ਆਪਣੇ ਵਲੋਂ ਸੱਤਿਆ ਦੇ ਕੇ, ਬਲਵਾਨ ਬਣਾ ਕੇ ਆਪਣੇ ਜੀਵਨ ਲਈ ਸੁਖਦਾਈ ਅਤੇ ਸੁਹਾਵਣਾ ਬਣਾ ਲੈਂਦਾ ਹੈ।

ਮਨਮੁਖ ਤੋਂ ਗੁਰਮੁਖ ਬਣਨਾ ਸੱਚ ਦੇ ਪਾਂਧੀ ਲਈ ਅਤਿਅੰਤ ਜ਼ਰੂਰੀ ਹੈ। ਮਨ ਦੀ ਮਤ ਤਿਆਗਣੀ ਅਤੇ ਗੁਰੂ ਦੀ ਮਤ ਗ੍ਰਹਿਣ ਕਰਨੀ ਸੌਖਾ ਕੰਮ ਨਹੀਂ। ਗੁਰਸਿਖ ਨੂੰ ਇਸ ਕੰਮ ਲਈ ਬੜੀਆਂ ਨਿਰਮਾਣ ਅਰਦਾਸਾਂ ਅਤੇ ਮਨ ਦੇ ਗਲਤ ਨਿਸਚਿਆਂ ਨਾਲ ਦਿਨ ਰਾਤ ਡਾਹਢਾ ਘੋਲ ਕਰਨਾ ਪੈਂਦਾ ਹੈ। ਇਹ ਘੋਲ ਜੇਕਰ ਵਾਹਿਗੁਰੂ ਦੇ ਆਸਰੇ ਕੀਤਾ ਜਾਵੇ ਤਾਂ ਸਫਲਤਾ ਜ਼ਰੂਰੀ ਹੁੰਦੀ ਹੈ, ਕਿਉਂਕਿ ਕੁਦਰਤ ਦੇ ਨਿਯਮਾਂ ਅਨੁਸਾਰ ਮਨ ਦਾ ਗਲਤ ਨਿਸਚਿਆਂ ਤੋਂ ਛੁਟਕਾਰਾ ਪਾ ਕੇ ਵਿਗਿਆਨਕ ਅਤੇ ਸੱਚੇ ਨਿਸਚਿਆਂ ਵਿਚ ਪ੍ਰਵੇਸ਼ ਕਰਨਾ ਜੀਵਨ ਦੇ ਪ੍ਰੋਗਰਾਮ ਦਾ ਨਿਹਾਇਤ ਜ਼ਰੂਰੀ ਹਿੱਸਾ ਹੈ।

*ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ*
*ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ॥* *ਪੰਨਾ - 102*



## ਆਤਮ ਸਾਇੰਸ ਟ੍ਰਸਟ

A/1 ਕਾਲਿੰਦੀ ਕਾਲੋਨੀ, ਨਵੀਂ ਦਿੱਲੀ-110065

ਸ: ਰਘਬੀਰ ਸਿੰਘ ਜੀ 'ਬੀਰ' ਦੀਆਂ ਮਨ ਨੂੰ ਸ਼ਾਂਤੀ ਤੇ ਆਤਮਾ ਦਾ ਗਿਆਨ ਦੇਣ ਵਾਲੀਆਂ, ਮਹਾਨ ਰਚਨਾਵਾਂ ਨੇ ਅਨੇਕਾਂ ਜੀਵਨ ਬਦਲ ਦਿਤੇ ਹਨ। ਆਪ ਜੀ ਵੀ ਮੰਗਵਾ ਕੇ ਲਾਭ ਪ੍ਰਾਪਤ ਕਰੋ।

| | |
|---|---|
| 1. ਅਰਦਾਸ ਸ਼ਕਤੀ | 2. ਬੰਦਗੀ ਨਾਮਾ |
| 3. ਬੀਰ ਦੇ ਤੀਰ | 4. ਚੜ੍ਹਦੀ ਕਲਾ |
| 5. ਗੁਰਮਤ ਚਾਨਣ | 6. ਖਾਲਸਈ ਸ਼ਾਨ |
| 7. ਰਮਜ਼ੀ ਕਹਾਣੀਆਂ | 8. ਰਮਜ਼ਾਂ |
| 9. ਸਰਬ ਰੋਗ ਦਾ ਔਖਧ ਨਾਮ | 10. ਸਾਡੇ ਵਿਚਾਰ |
| 11. ਸਾਡੀ ਵਰਤਮਾਨ ਦਸ਼ਾ | 12., ਸਫਲ ਜੀਵਨ |
| 13. ਸਿਮਰਨ ਮਹਿਮਾ | 14. ਅਨੁਭਵ ਪ੍ਰਕਾਸ਼ |

15. ਗੁਰਮਖ ਜੀਵਨ-ਸ੍ਰ: ਲਹਿਣਾ ਸਿੰਘ
16. ਵਿਸਮਾਦੀ ਦਸ਼ਾ-ਪ੍ਰੋ: ਬਲਵੰਤ ਸਿੰਘ
17. What we see in Bir - Jagtar & Madan
18. Bandgi Nama : English

### ਪੁਸਤਕਾਂ ਮੰਗਾਣ ਦੇ ਹੋਰ ਪਤੇ

ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ
ਭਾਈ ਚਤਰ ਸਿੰਘ ਜੀਵਨ ਸਿੰਘ, ਮਾਈ ਸੇਵਾਂ, ਅੰਮ੍ਰਿਤਸਰ
ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ
ਲਾਹੌਰ ਬੁਕ ਸ਼ਾਪ, 2, ਲਾਜਪਤ ਰਾਇ ਮਾਰਕਿਟ, ਲੁਧਿਆਣਾ
ਪੰਜਾਬੀ ਪ੍ਰਕਾਸ਼ਕ, ਰਾਜੌਰੀ ਗਾਰਡਨ, ਨਵੀਂ ਦਿੱਲੀ
ਭਾਈ ਚਤਰ ਸਿੰਘ ਐਂਡ ਕੰਪਨੀ, [illegible], ਦਿੱਲੀ
ਨੈਸ਼ਨਲ ਬੁਕ ਸ਼ਾਪ [illegible] ਮਾਰਕਿਟ ਚਾਂਦਨੀ ਚੌਕ ਦਿੱਲੀ

ਚੜ੍ਹਦੀ ਕਲਾ ਰਘਬੀਰ ਸਿੰਘ 'ਬੀਰ'

# ਚੜ੍ਹਦੀ ਕਲਾ

ਰਘਬੀਰ ਸਿੰਘ 'ਬੀਰ'